# ਹਲੂਣਾ

"ਸਿੱਖ, ਜੋ ਮਰਜ਼ੀ ਏ ਪਏ ਕਰੋ ਤੁਸੀਂ, ਪਰ ਤੁਹਾਡਾ ਗੁਰੂ ਤੁਹਾਡੇ ਤੇ ਕਦੀ ਖੁਸ਼ ਨਹੀਂ ਹੋਵੇਗਾ। ਮੈਂ ਪੜ੍ਹੀ ਏ ਤੁਹਾਡੀ ਸਿੱਖ ਹਿਸਟਰੀ। ਮੈਂ ਪੜ੍ਹੀ ਏ ਤੁਹਾਡੀ ਗੁਰਬਾਣੀ, ਜਿਨ੍ਹਾਂ ਕੁ ਵੀ ਤਰਜਮਾ ਮੈਨੂੰ ਮਿਲਿਆ ਏ, ਮੈਂ ਬਹੁਤ ਪੜ੍ਹਿਆ ਏ ਇਸ ਧਰਮ ਬਾਰੇ ! ਏਨਾ ਤਾਂ ਤੁਸਾਂ ਸਿੱਖਾਂ ਨੇ ਵੀ ਨਹੀਂ ਪੜ੍ਹਿਆ ਹੋਣਾ। ਮੈਂ ਸੱਚ ਆਖਦਾ ਹਾਂ, ਅਸਾਂ ਇਕ ਕ੍ਰਾਈਸਟ ਦੇ ਸੂਲੀ ਚੜ੍ਹਨ ਦੀ ਗੱਲ ਨੂੰ ਲੈ ਕੇ ਆਪਣਾ ਧਰਮ ਸਾਰੀ ਦੁਨੀਆਂ ਵਿਚ ਫੈਲਾ ਲਿਆ। ਤੁਹਾਡਾ ਤਾਂ ਇਤਿਹਾਸ ਹਜ਼ਾਰਾਂ ਕ੍ਰਾਈਸਟਾਂ ਨਾਲ ਭਰਿਆ ਪਿਆ ਏ। ਕਿਹੜਾ ਹੋਰ ਧਰਮ ਏ **ਜਿਸ ਦੇ ਆਗੂ ਉਬਲਦੀਆਂ ਦੇਗਾਂ ਵਿਚ ਬੈਠੇ ਹੋਣ ਤੇ ਤੱਤੀਆਂ ਤਵੀਆਂ ਉਤੇ ਭੁੱਜੇ ਹੋਣ? ਕਿਹੜਾ ਹੋਰ ਧਰਮ ਏ ਜਿਸ ਦੇ ਆਗੂ ਨੇ ਆਪਣਾ ਸਿਰ ਚੌਰਾਹੇ ਵਿਚ ਕਟਵਾ ਦਿੱਤਾ ਹੋਵੇ? ਕਿਹੜੇ ਧਰਮ ਦੇ ਆਸ਼ਕ ਨੇ ਬੰਦ- ਬੰਦ ਕਟਵਾਏ ਨੇ? ਕਿਹੜਾ ਕੋਈ ਆਰੇ ਨਾਲ ਚੀਰਿਆ ਗਿਆ ਏ? ਕਿਸ ਧਰਮ ਨੂੰ ਮੰਨਣ ਵਾਲਿਆਂ ਨੇ ਜ਼ੁਲਮ ਦੇ ਖਿਲਾਫ਼ ਆਵਾਜ਼ ਉਠਾਉਣ ਲਈ ਸਿਰਾਂ 'ਤੇ ਕੱਫਣ ਬੰਨ੍ਹ ਕੇ ਫ਼ੌਜੀ ਟੁਕੜੀ ਬਣਾਈ ਏ, ਜਿਹੜੀ ਪੂਰੀ ਸਲਤਨਤ ਤੇ ਸਲਤਨਤ ਦੀ ਹਕੂਮਤ ਨਾਲ ਟਕਰਾ ਗਈ ਹੋਵੇ? ਕਿਹੜੇ ਧਰਮ ਦੇ ਰਾਹਨੁਮਾ ਨੇ ਆਪਣੇ ਬੱਚੇ ਨੀਹਾਂ ਵਿਚ ਚਿਣਵਾਏ ਨੇ?** ਗਜ਼ਬ ਖੁਦਾ ਦਾ, ਸਿਰਫ ਪੰਜ ਸੌ ਸਾਲਾਂ ਦਾ ਇਤਿਹਾਸ, ਤੇ ਉਹ ਵੀ ਲਹੂ ਨਾਲ ਲਿਖਿਆ ਹੋਇਆ ਤੇ ਉਂਜ ਤੁਹਾਡੀ ਗੁਰਬਾਣੀ ਵਿਚ ਮੁਹੱਬਤ ਏ, ਮਨੁੱਖਾਂ ਦੀ ਸੇਵਾ ਕਰਨ ਦਾ ਆਦੇਸ਼ ਏ। ਮੁਹੱਬਤ ਦੇ ਸ਼ਬਦ ਗਾਉਂਦੇ ਤੁਸੀਂ ਜ਼ੁਲਮ ਦੇ ਖਿਲਾਫ਼ ਤਲਵਾਰ ਚੁਕ ਲੈਂਦੇ ਹੋ ਤੇ ਮਰਨ ਲਈ ਤੁਰ ਪੈਂਦੇ ਹੋ। ਅਜੀਬ ਮਜ਼ਹਬ ਏ ਤੁਹਾਡਾ। ਤੁਸਾਂ ਏਨੇ ਨਾਯਾਬ ਇਤਿਹਾਸ ਨੂੰ ਸਿਰਫ਼ ਦੋ ਕਰੋੜ ਛਾਤੀਆਂ ਵਿਚ ਕੈਦ ਕਰ ਕੇ ਰੱਖਿਆ ਹੋਇਆ ਹੈ ਤੇ ਦੋ ਕਰੋੜ ਵੀ ਕਾਹਨੂੰ, ਮੈਨੂੰ ਤਾਂ ਇਹ ਵੀ ਡਰ ਏ ਕਿ ਅੱਜ ਦੇ ਪੜ੍ਹੇ ਲਿਖੇ ਲੋਕ ਤਾਂ ਆਪਣੇ ਬੱਚਿਆਂ ਨੂੰ ਇਹ ਦਾਸਤਾਨਾਂ ਸੁਣਾਉਂਦੇ ਹੀ ਨਹੀਂ ਹੋਣੇ, ਤੇ ਜਿਹੜੇ ਨਹੀਂ ਬਹੁਤੇ ਪੜ੍ਹੇ ਲਿਖੇ, ਤੁਹਾਡੇ ਪਿੰਡਾਂ ਵਿਚ ਰਹਿਣ ਵਾਲੇ ਲੋਕ, ਉਹ ਉਂਜ ਹੀ ਇਹਨਾਂ ਵਿਚ ਹੌਲੀ-ਹੌਲੀ ਮੁਅਜਜ਼ਿਆਂ ਦਾ ਪਾਣੀ ਮਿਲਾਉਂਦੇ ਤੁਰੀ ਜਾਣਗੇ। ਵਿਸ਼ਵਾਸ ਤੇ ਅੰਧ ਵਿਸ਼ਵਾਸ ਵਿਚ ਬਹੁਤ ਫਰਕ ਹੁੰਦਾ ਏ ਦੋਸਤ। ਵਿਸ਼ਵਾਸ ਲਈ ਗਿਆਨ ਦੀ ਕਿਰਨ ਦਾ ਹੋਣਾ ਵੀ ਜ਼ਰੂਰੀ ਹੈ। ਗਿਆਨ ਤੋਂ ਬਿਨਾਂ ਜੋ ਫੋਕ ਬਾਕੀ ਬਚਦਾ ਏ ਉਸ ਵਿਚ **'ਅੰਧ-ਵਿਸ਼ਵਾਸ'**, ਯਾਨੀ **'ਸੁਪਰਸਟੀਸ਼ਨ'** ਦੀ 'ਐਡਲਟਰੇਸ਼ਨ' ਮਿਲਾਵਟ ਹੁੰਦੀ ਚਲੀ ਜਾਂਦੀ ਏ। ਕੀ ਕੀਤਾ ਏ ਤੁਸਾਂ ਇਸ ਨੂੰ ਰੋਕਣ ਲਈ?"

"ਬਾਈਬਲ ਨੂੰ ਅਸੀਂ ਕਰੋੜਾਂ ਦੀ ਤਾਇਦਾਦ ਵਿਚ ਮੁਫ਼ਤ ਵੰਡਦੇ ਹਾਂ, ਜਾਂ ਦੋ ਚਾਰ ਰੁਪਏ ਉਹਦੀ ਕੀਮਤ ਰੱਖਦੇ ਹਾਂ। ਮੈਂ ਸੁਣਿਆ ਏ ਤੁਹਾਡੇ ਗੁਰਦੁਆਰਿਆਂ

ਦਾ ਪ੍ਰਬੰਧ ਕਰਨ ਵਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਲਾਨਾ ਆਮਦਨੀ ਕਰੋੜਾਂ ਰੁਪਏ ਹੈ। ਉਸ ਪੈਸੇ ਨਾਲ ਤੁਹਾਨੂੰ ਗੁਰਬਾਣੀ ਦੇ ਤਰਜਮੇ ਲੱਖਾਂ ਦੀ ਤਾਇਦਾਦ ਵਿਚ ਛਾਪਣੇ ਚਾਹੀਦੇ ਨੇ, ਸਿੱਖ ਹਿਸਟਰੀ ਦੇ ਤਰਜਮੇ ਛਾਪ ਕੇ ਸਾਰੀ ਦੁਨੀਆਂ ਵਿਚ ਪੁਚਾਉਣੇ ਚਾਹੀਦੇ ਨੇ ਦੁਨੀਆਂ ਦੀਆਂ ਸਾਰੀਆਂ ਜ਼ੁਬਾਨਾਂ ਵਿਚ। ਅਸਾਂ ਨਹੀਂ ਬਾਈਬਲ ਛਾਪੀ ਹੋਈ, ਹਿੰਦੁਸਤਾਨ ਦੀਆਂ ਸਾਰੀਆਂ ਜ਼ੁਬਾਨਾਂ ਵਿਚ, ਪੰਜਾਬੀ ਵਿਚ ਵੀ। ਮੈਂ ਤੇ ਸੁਣਿਆ ਏ ਕਿ ਤੁਸਾਂ ਸਿੱਖ ਹਿਸਟਰੀ ਵੀ ਪੰਜਾਬੀ ਵਿਚ ਛਾਪ ਕੇ ਹਰ ਘਰ ਵਿਚ ਨਹੀਂ ਪੁਚਾਈ। ਕਿੰਨੇ ਅਕ੍ਰਿਤਘਣ ਹੋ ਤੁਸੀਂ, ਆਪਣੇ ਗੁਰੂਆਂ ਪ੍ਰਤੀ ਆਪਣੇ ਸ਼ਹੀਦਾਂ ਪ੍ਰਤੀ। ਅਕ੍ਰਿਤਘਣਾਂ ਲਈ ਨਰਕਾਂ ਤੋਂ ਬਿਨਾਂ ਹੋਰ ਕਿਥੇ ਥਾਂ ਹੋ ਸਕਦੀ ਹੈ? ਤੁਸਾਂ ਸਭਨਾਂ ਨੇ ਨਰਕਾਂ ਵਿਚ ਜਾਣਾ ਏ। ਮੈਨੂੰ ਇਹੀ ਚਿੰਤਾ ਏ। ਕਮਬਖ਼ਤੋ! ਭੀੜ ਬਹੁਤ ਕਰ ਦਿਓਗੇ ਉਥੇ।"

ਇਹ ਹਨ ਉਹ ਸ਼ਬਦ ਜੋ ਲੰਡਨ ਦੇ ਇਕ ਪਾਦਰੀ ਨੇ ਇਕ ਉੱਘੇ ਸਿੱਖ ਸਿਆਸਤਦਾਨ ਤੇ ਵਿਦਵਾਨ ਸੱਜਣ ਨੂੰ ਲੰਡਨ ਵਿਖੇ ਕਹੇ ਤੇ ਉਸ ਦੇ ਕਹਿਣ ਵਿਚ ਰਤਾ ਭਰ ਵੀ ਝੂਠ ਨਹੀਂ। ਲਿਟਰੇਚਰ ਰਾਹੀਂ ਕੌਮ ਵਿਚ ਜਾਗ੍ਰਿਤੀ ਪੈਦਾ ਕਰਨ ਵਲੋਂ ਸਾਡੀ ਲੀਡਰਸ਼ਿਪ, ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਪੂਰੀ ਤਰ੍ਹਾਂ ਸੁਤਾ ਪਿਆ ਹੈ। ਨਾ ਕੋਈ ਸਿੱਖਾਂ ਦਾ ਆਪਣਾ ਅਖ਼ਬਾਰ ਹੈ, ਨਾ ਕੋਈ ਪ੍ਰੈਸ ਤੇ ਨਾ ਹੀ ਪਲੇਟਫਾਰਮ। ਸਿੱਖਾਂ ਨੂੰ ਉਹਨਾਂ ਲੋਕਾਂ ਦੀਆਂ ਲਿਖਤਾਂ 'ਤੇ ਨਿਰਭਰ ਕਰਨਾ ਪੈ ਰਿਹਾ ਹੈ ਜੋ ਤੱਥਾਂ ਨੂੰ ਤਰੋੜ ਮਰੋੜ ਕੇ ਪੇਸ਼ ਕਰਦੇ ਹਨ।

ਸਮੁੱਚੀ ਸਿੱਖ ਲੀਡਰਸ਼ਿਪ ਸਿਆਸਤ ਦੀ ਐਸੀ ਡੂੰਘੀ ਖੱਡ ਵਿਚ ਡਿਗੀ ਪਈ ਹੈ ਕਿ ਧਰਮ ਪ੍ਰਚਾਰ ਕਰਨ ਦਾ ਉਸ ਕੋਲ ਸਮਾਂ ਹੀ ਨਹੀਂ।

'ਕੇਂਦਰੀ ਸਿੱਖ ਸੰਸਥਾਵਾਂ ਵਲੋਂ ਹੁਣ ਤਕ ਉਂਗਲਾਂ 'ਤੇ ਗਿਣੀਆਂ ਜਾ ਸਕਣ ਵਾਲੀਆਂ ਹੀ ਕਿਤਾਬਾਂ ਛਪ ਸਕੀਆਂ ਹਨ, ਫ੍ਰੀ ਲਿਟਰੇਚਰ ਛਾਪਣ ਤੇ ਲੱਖਾਂ ਦੀ ਗਿਣਤੀ ਵਿਚ ਵੰਡਣ ਬਾਰੇ ਕਦੀ ਉਹਨਾਂ ਨੇ ਧਿਆਨ ਹੀ ਨਹੀਂ ਕੀਤਾ।' ਸ਼ਾਇਦ 'ਉਹ' ਇਹ ਸਮਝਦੀਆਂ ਹਨ ਕਿ ਇਹ ਗੈਰ-ਵਾਜਬ ਕੰਮ ਹੈ ਜੋ ਕਿਸੇ ਹੋਰ ਅਦਾਰੇ ਨੂੰ ਕਰਨਾ ਚਾਹੀਦਾ ਹੈ।

**'ਸਿੱਖ ਮਿਸ਼ਨਰੀ ਕਾਲਜ'** ਲੁਧਿਆਣਾ ਨੇ 160 ਦੇ ਕਰੀਬ ਵੱਡੀਆਂ-ਵੱਡੀਆਂ ਪੁਸਤਕਾਂ ਸਿੱਖ ਧਰਮ ਬਾਰੇ ਛਾਪੀਆਂ ਹਨ ਜੋ ਲਾਗਤ ਮਾਤਰ ਕੀਮਤ 'ਤੇ ਧਾਰਮਿਕ ਪੁਸਤਕਾਂ ਦੇ ਸਟਾਲ ਲਗਾ ਕੇ ਸੰਗਤਾਂ ਤਕ ਪਹੁੰਚਾਈਆਂ ਜਾਂਦੀਆਂ ਹਨ। ਕਾਲਜ ਦੇ ਸਾਰੇ ਵਰਕਰ ਆਪੋ ਆਪਣੇ ਕੰਮ ਧੰਦੇ ਕਰਨ ਵਾਲੇ ਨਿਸ਼ਕਾਮ ਪ੍ਰਚਾਰਕ ਹਨ ਤੇ ਆਪਣਾ ਦਸਵੰਧ ਦੇ ਕੇ ਇਸ ਸੰਸਥਾ ਨੂੰ ਚਲਾ ਰਹੇ ਹਨ। 'ਕਾਲਜ' ਪਾਸ ਕੋਈ ਐਸੀ ਬੱਝਵੀਂ ਆਮਦਨ, ਗੁਰਦੁਆਰੇ ਦਾ ਚੜ੍ਹਾਵਾ ਜਾਂ ਜਾਇਦਾਦ ਨਹੀਂ ਜਿਸ ਨਾਲ ਛਾਪਿਆ ਲਿਟਰੇਚਰ ਫ੍ਰੀ ਵੰਡਿਆ ਜਾ ਸਕੇ। ਉਂਜ ਸਾਡਾ ਇਹ ਪੱਕਾ ਮਤ ਹੈ, ਕਿ ਜਿਤਨੀ ਦੇਰ ਤਕ ਸਿੱਖ ਸੰਗਤਾਂ ਤਕ ਫ੍ਰੀ ਲਿਟਰੇਚਰ

ਨਹੀਂ ਪਹੁੰਚਾਇਆ ਜਾਂਦਾ ਉਤਨਾ ਚਿਰ ਕੌਮ ਵਿਚ ਜਾਗ੍ਰਤੀ ਨਹੀਂ ਆ ਸਕਦੀ ਤੇ ਕੌਮ ਅੰਦਰ ਗੁਰਬਾਣੀ ਦੇ ਅਰਥ ਸਿਖਣ, ਸਿੱਖ ਇਤਿਹਾਸ ਦੀਆਂ ਸਾਖੀਆਂ ਤੋਂ ਜਾਣੂ ਹੋਣ ਤੇ ਸਿੱਖ ਰਹਿਤ ਮਰਯਾਦਾ ਦੇ ਨਿਯਮਾਂ ਨੂੰ ਸਮਝਣ ਲਈ ਭੁੱਖ ਪੈਦਾ ਨਹੀਂ ਹੋ ਸਕਦੀ। ਅੱਜ ਭੁਲੜ ਸਿੱਖ, ਘਰ ਵਿਚ ਫਾਲਤੂ ਚੀਜ਼ਾਂ ਲਈ ਤਾਂ ਮਾਇਆ ਖਰਚ ਸਕਦਾ ਹੈ, ਸ਼ਰਾਬ ਦੀ ਬੋਤਲ ਲਈ ਪੈਸੇ ਬਜਟ ਵਿਚੋਂ ਕੱਢ ਲੈਂਦਾ ਹੈ, ਦੋਸਤਾਂ ਤੇ ਰਿਸ਼ਤੇਦਾਰਾਂ ਦੇ ਚਾਹ-ਪਾਣੀ ਲਈ, ਫਜ਼ੂਲ ਖਰਚ ਕਰ ਸਕਦਾ ਹੈ ਪਰ ਧਾਰਮਿਕ ਲਿਟਰੇਚਰ, ਗੁਰਬਾਣੀ ਸਟੀਕ, ਸਿੱਖ ਇਤਿਹਾਸ ਤੇ ਸਿੱਖ ਸਭਿਆਚਾਰ ਬਾਰੇ ਪੁਸਤਕਾਂ ਉੱਪਰ ਕੁਝ ਰੁਪਏ ਵੀ ਖਰਚਣ ਲਈ ਤਿਆਰ ਨਹੀਂ। ਉਸ ਨੂੰ ਤਿਆਰ ਕਰਨ ਤੇ ਲਿਟਰੇਚਰ ਪੜ੍ਹਨ ਦੀ ਭੁੱਖ ਪੈਦਾ ਕਰਨ ਲਈ 'ਸਿੱਖ ਮਿਸ਼ਨਰੀ ਕਾਲਜ' ਵਲੋਂ **ਫ੍ਰੀ ਲਿਟਰੇਚਰ ਪ੍ਰੋਗਰਾਮ** ਉਲੀਕਿਆ ਗਿਆ ਹੈ।

ਸਿੱਖ ਸੰਗਤਾਂ ਤੇ ਦਾਨੀ ਸੱਜਣਾਂ ਦੀ ਸੇਵਾ ਵਿਚ ਬਿਨੈ ਹੈ ਕਿ ਉਹ ਵੱਧ ਤੋਂ ਵੱਧ ਮਾਇਆ ਇਸ ਪ੍ਰੋਜੈਕਟ ਲਈ ਭੇਜਣ। ਘਟੋ ਘੱਟ ਦਸ ਰੁਪਏ ਤਾਂ ਹਰ ਪੰਥ ਦਰਦੀ ਨੂੰ ਭੇਜਣੇ ਬਣਦੇ ਹੀ ਹਨ। ਸਿੱਖ ਮਿਸ਼ਨਰੀ ਕਾਲਜ  ਦੇ ਪ੍ਰਬੰਧਕਾਂ ਨੇ ਪਹਿਲੀ ਵਾਰ ਇਹ ਅਪੀਲ ਕੀਤੀ ਹੈ। ਸਾਨੂੰ ਪੂਰਨ ਆਸ ਹੈ ਕਿ ਹਰ ਪੰਥ ਦਰਦੀ ਆਪਣੇ ਦਸਵੰਧ ਵਿਚੋਂ **'ਫ੍ਰੀ ਲਿਟਰੇਚਰ ਫੰਡ'** ਲਈ ਜ਼ਰੂਰ ਮਾਇਆ ਭੇਜਣ ਦੀ ਕ੍ਰਿਪਾਲਤਾ ਕਰੇਗਾ ਤੇ ਹੋਰਨਾਂ ਨੂੰ ਪ੍ਰੇਰੇਗਾ। ਆਪ ਜੀ ਦੀ ਭੇਜੀ ਹੋਈ ਇਹ ਮਾਇਆ ਕੇਵਲ ਫ੍ਰੀ ਲਿਟਰੇਚਰ ਵੰਡਣ ਤੇ ਹੀ ਖਰਚ ਕੀਤੀ ਜਾਵੇਗੀ ਤੇ ਇਸ ਦਾ ਅਲਗ ਅਕਾਊਂਟ ਖੋਲ੍ਹਿਆ ਜਾਵੇਗਾ। ਸੰਗਤਾਂ ਜਦੋਂ ਵੀ ਚਾਹੁਣਗੀਆਂ ਉਹਨਾਂ ਨੂੰ ਫ੍ਰੀ ਲਿਟਰੇਚਰ ਵੰਡਣ ਲਈ ਭੇਜਿਆ ਜਾਵੇਗਾ। ਹਰ ਪੰਥ ਦਰਦੀ ਜੋ ਇਸ ਘਾਟ ਨੂੰ ਅਨੁਭਵ ਕਰਦਾ ਹੈ **ਤੇ ਲੰਡਨ ਦੇ ਪਾਦਰੀ ਦੇ ਕਹੇ ਸ਼ਬਦਾਂ ਨੂੰ ਝੂਠਾ ਸਿੱਧ ਕਰਨਾ ਚਾਹੁੰਦਾ ਹੈ** ਉਹ ਹਰ ਮਹੀਨੇ ਆਪਣੇ **'ਦਸਵੰਧ'** ਵਿਚੋਂ ਰੈਗੁਲਰ ਸਹਾਇਤਾ **'ਫ੍ਰੀ ਲਿਟਰੇਚਰ ਫੰਡ'** ਲਈ ਭੇਜੇ। 'ਸਿੱਖ ਮਿਸ਼ਨਰੀ ਕਾਲਜ' ਦੇ ਸਮੂਹ ਸਹਿਯੋਗੀਆਂ, ਸਰਕਲਾਂ ਤੇ ਹਿਤੈਸ਼ੀਆਂ ਨੂੰ ਵੀ ਪੁਰਜ਼ੋਰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਵੀ ਆਪਣੇ ਆਪਣੇ ਸਰਕਲ ਵਿਚੋਂ ਮਾਇਆ ਇਕੱਠੀ ਕਰ ਕੇ ਹਰ ਮਹੀਨੇ **'ਫ੍ਰੀ ਲਿਟਰੇਚਰ ਫੰਡ'** ਲਈ ਭੇਜਣ।

**ਜਾਗੋ** !  **ਜਾਗੋ** !  **ਜਾਗੋ** !!!

